ੴ ਸਤਿਗੁਰ ਪ੍ਰਸਾਦਿ

ਅਥ ਮੂਲ ਮੰਤਰ ਗੁਰੂ ਖਾਲਸੇ ਸਿੰਘ ਜੀ ਕਾ ਲਿਖਯਤੇ ॥

ਦੋਹਰਾ ॥

ਵਾਸੀ ਸਭ ਸ੍ਰੀ ਖਾਲਸਾ ਪੁਰ ਅਨੰਦ ਸਿਰਮੌਰ ॥ ਦਇਆ ਸਿੰਧ ਸ੍ਰੀ ਸਤਿਗੁਰੂ ਬਸਤ ਸਦਾ ਜਿਹ ਠੌਰ ॥੧॥

ਸਵੱਯਾ ॥

ਵਾਸੀ ਲਹੌਰ ਵਿਖੈ ਦਇਆ ਸਿੰਘ ਸੋਭਤੀ ਛੱਤਰੁ ਸੋ ਬੰਸ ਬਿਖੈ ਅਵਤਾਰੀ ॥ ਸਾਹਿਬ ਸਿੰਘ ਪੁਰੀ ਦਿਸੁ ਦੱਛਣ ਸੈਣਿ ਅਵਤਾਰ ਕਹਿ ਮਤਿ ਧਾਰੀ ॥ ਹਿੰਮਤੁ ਸਿੰਘ ਪੁਰੀ ਜਗੰਨਾਥ ਪੂਰਬ ਫੰਧਕ ਹੋ ਮਤਿ ਸਾਰੀ ॥

ਧੰਨਾ ਸੁ ਬੰਸ ਬਿਖੈ ਅਵਤਾਰੁ

ਸ੍ਰੀ ਧਰਮ ਸਿੰਘ ਮਹਾ ਸੁਭ

ਕਾਰੀ ॥੨॥

ਦੋੋਹਰਾ ॥

ਪੰਚਮ ਮੋੋਹਕਮ ਸਿੰਘ ਜੀ ਨਾਮ

ਦੇਵ ਅਵਤਾਰੁ ॥ ਆਦਿ ਰੂਪ

ਸ੍ਰੀ ਖਾਲਸਾ ਜਾਨਤ ਜਨਮ

ਸੁਧਾਰੁ ॥੩॥

ਦੇਵਾ ਸਿੰਘ ਫੁਨਿ ਰਾਮ ਸਿੰਘ

ਟਹਲ ਸਿੰਘ ਮਤਿ ਧੀਰ ॥

ਈਸ਼ਰ ਸਿੰਘ ਬਰ ਫ਼ਤਹਿ ਸਿੰਘ

ਇਹ ਪੰਚੇ ਮੁਕਤੇ ਬਰਬੀਰ ॥੪॥

ਸਵੱਯਾ ॥

ਆਚੁਤ ਆਦਿ ਅਨੰਤੁ ਸੁ ਸੁੰਦਰ

ਖੋਜਤ ਹੈ ਜਿਹ ਕੋ ਸੁਰਰਾਈ ॥

ਸਾਤ ਆਕਾਸ ਪਤਾਰਨ ਭੀਤਰਿ

ਰਾਜਤ ਹੈ ਜਿਹ ਕੀ ਪ੍ਰਭਿਤਾਈ ॥

ਰਾਜਨ ਇੰਦ ਗਜਿੰਦ ਰਣਾਚਲ

ਸ੍ਰੀ ਗੁਰੂ ਗੋਬਿੰਦ ਸਿੰਘ ਪ੍ਰਭੂ

ਸੁਖਦਾਈ ॥ ਸ੍ਰੀ ਮੁਖ ਤੇ ਕਛੁ

ਬੋਲਤ ਹੈ ਮੋਹਿ ਅੰਮ੍ਰਿਤ ਦੇਹੁ

ਸਭੈ ਮਿਲੁ ਭਾਈ ॥੫॥

ਸਵੱਯਾ ॥

ਨੀਚਨ ਜਾਤਨ ਕੇ ਹਮ ਬਾਰਿਕ

ਤੋਹਿ ਕਰੁਣਾਕਰਿ ਕੈਸੇ ਨਿਵਾਜੇ ॥
ਕੰਚਨ ਭਏ ਮਨੂਰਹੁ ਤੇ ਜਮ
ਆਦਿਕ ਕੇ ਸਭ ਹੀ ਡਰ ਭਾਜੇ ॥
ਊਚ ਭਏ ਸਭ ਹੀ ਜਗ ਮਹਿ
ਕਰਿ ਲੈ ਆਯੁਧ ਬਸਤਾ ਮਧਿ
ਗਾਜੇ ॥ ਤੌਂ ਪਦ ਪੰਕਜ ਕੇ ਬਲਿ
ਤੇ ਜਨ ਜੰਤ ਭਏ ਖੰਡ ਭਾਰਥ
ਰਾਜੇ ॥੬॥

ਸੇਸਿ ਸੁਰੇਸਿ ਦਿਨੇਸੁ ਨਿਸੇਸੁ
ਪਿਸੇਸੁ ਖੋਜਤ ਹੈ ਜਿਹ ਕੋ ਅਜ
ਤੋਰੀ ॥ ਸਿਧਿ ਮੁਨੀ ਮੁਨਿ
ਨਾਰਦ ਸੇ ਜਾਚਤ ਹੈਂ ਬਰ ਲਾਖ
ਕਰੋਰੀ ॥ ਕਿੰਨਰ ਜੱਛ ਭੁਜੰਗ
ਧਰਾਧਰ ਸੇਵਤ ਹੈਂ ਜਿਹ ਕੋ
ਨਿਸ ਭੋਰੀ ॥ ਸੋ ਗੁਰ ਪੂਰਨ
ਅੰਮ੍ਰਿਤ ਮਾਂਗਤ ਖਾਲਸੇ ਅਗਰ
ਖਰਿਓ ਕਰਿ ਜੋਰੀ ॥੭॥

ਖੀਰ ਸਮਾਨ ਸਦਾ ਗੁਰ ਪੂਰਨ
ਲਾਲ ਰਤਨ ਭਰੇ ਜਿਹ ਮਾਹੀਂ ॥
ਅੰਮ੍ਰਿਤ ਧੇਨ ਸਸੀਧਰੁ ਕੌਟਿਕੁ
ਕੌਣ ਗਣੈ ਗਣਤੀ ਕਿਛੁ ਨਾਹੀਂ ॥
ਰਿਧਿ ਸੋ ਸਿਧਿ ਪਦਾਰਥ ਚਾਰ
ਬਸੇ ਜਿਹ ਕੀ ਪਗ ਕੀ ਰਜ
ਸ਼ਾਹੀ ॥ ਸੋ ਗੁਰ ਪੂਰਨ ਅੰਮ੍ਰਿਤ
ਮਾਂਗਤ ਕੌਤਕ ਸੰਤ ਲਖਿਓ ਮਨ
ਮਾਹੀ ॥੮॥

ਕੁੰਡਲੀਆ ਛੰਦ ॥

ਅੰਤਰਜਾਮੀ ਮੋਰ ਪ੍ਰਭ ਸਭਿ

ਬਿਧਿ ਜਾਨਣ ਹਾਰ ॥ ਪੰਥ

ਉਪਾਵਨ ਕਾਰਣੇ ਕਲਿ ਮਹਿ

ਲੀਆ ਅਵਤਾਰ ॥੯॥

ਕਲਿ ਮਹਿ ਲੀਆ ਅਵਤਾਰੁ

ਦੀਨ ਪ੍ਰਭ ਦਇਆਲ ਸੁਆਮੀ ॥

ਜੀਅ ਕੀ ਜਾਨਣਹਾਰ ਸਗਲ

ਘਟਿ ਅੰਤਰਜਾਮੀ ॥੧੦॥

ਲੀਨੇ ਸੰਗੀ ਨਾਲ ਜਿਨਾਂ ਰਲਿ ਭਗਤਿ ਕਮਾਈ ॥ ਪੰਜ ਪਿਆਰੇ ਸੰਗਿ ਨਾਮੁ ਕਹਿ ਤਿਨਾ ਸੁਨਾਈ ॥੧੧॥

ਪ੍ਰਿਥਮੈ ਗੁਰੂ ਗੋਬਿੰਦ ਸਿੰਘ ਸੋਢੀ ਜਿਹ ਜਾਮਾ ॥ ਪਟਨੇ ਲੀਆ ਅਵਤਾਰ ਬਹੁਰ ਅਨੰਦਪੁਰ

ਧਾਮਾ ॥੧੨॥

ਦਇਆ ਸਿੰਘ ਸੋਭਤੀ ਛੱਤਰੀ

ਪੁਰੀ ਲਊ ਜਨਮ ਲੀਆ ਜਿਸੁ ॥

ਹੈਸੀ ਲਵ ਅਵਤਾਰੁ ਰਾਮ

ਪਕਰਿਓ ਹੈ ਜਿਸੁ ॥੧੩॥

ਮੋਹਕਮ ਸਿੰਘ ਛੀਪਾ ਦਵਾਰਵਤੀ

ਜਿਹ ਧਾਮ ॥ ਨਾਮਦੇਵ ਜੀ

ਉਤਰੇ ਸੰਤ ਸਵਾਰਨ ਕਾਮ

॥੧੪॥

ਸਹਿਬ ਸਿੰਘ ਸ਼ਹੀਦ ਬਿਦਰ

ਤਿਸੁ ਜਨਮ ਪਛਾਨੋ ॥ ਹੈਸੀ

ਨਾਈ ਸਿੱਖ ਸੈਣਿ ਕੇ ਲੱਛਣ

ਜਾਨੋ ॥੧੫॥

ਧਰਮ ਸਿੰਘ ਹਠੀਲਾ ਜੱਟ

ਬਖਾਨੀਐ ॥ ਹਸਤਨਾ ਪੁਰ ਕਾ

ਜਨਮ ਸੋ ਧੰਨਾ ਜਾਨੀਐ ॥੧੬॥

ਹਿੰਮਤ ਸਿੰਘ ਨਿਹੰਗ ਸਿੰਘ ਝੀਵਰ ਫੰਧਕੁ ਜਾਨ ॥ ਇਨ ਪੰਚਨ ਕੋ ਦਯ ਕੈ ਫੁਨਿ ਇਨ ਤੇ ਲੀਓ ਸੁਜਾਨੁ ॥੧੭॥

ਦੋਹਿਰਾ ॥

ਸਿਰ ਗੁੰਮੀਏ ਮੀਣੀਏ ਮਸੰਦੀਏ ਜਾਣ ॥ ਰਾਮ ਰਾਈਏ ਧੀਰ ਮਲੀਏ ਇਨ ਸਿਉ ਮੇਲਿ ਨਾ

ਮਾਨ ॥੧੮॥

ਜੋ ਜੋ ਗੁਰ ਕੇ ਮੰਤਰ ਹੀਣ ਮੁੱਹ ਮੁੰਨੇ ਧੀਆਂ ਮਾਰ ॥ ਇਨ ਸੰਗਿ ਮੇਲਿ ਨਾ ਕੀਜਈ ਇਹ ਆਖੀ ਕਰਤਾਰ ॥੧੯॥

ਗੁਰਸਿੱਖਾਂ ਕੀ ਟਹਲ ਕਮਾਵਨੀ ਗੁਰ ਮੰਤਰ ਰੱਖਣਾ ਚੀਤਿ ॥ ਬੰਸ ਘਾਤ ਕਰਨਾ ਨਹੀਂ ਇਹ

ਸਿੰਘਨ ਕੀ ਰੀਤਿ ॥੨੦॥

ਜੋ ਜੋ ਗੁਰ ਕੇ ਮੰਤਰ ਕੋ ਰਾਖਊ ਹਿਰਦੈ ਧਾਰਿ ॥ ਤਿਸੁ ਕੋ ਬਾਂਹਿ ਪਕੜ ਕੈ ਰਾਖਉਂ ਆਪਣੇ ਦੁਆਰ ॥੨੧॥

ਮੂਲ ਮੰਤਰ ਗੁਰੂ ਖਾਲਸੇ ਸਿੰਘ ਜੀ ਕਾ ਸੋ ਮੈਂ ਕਹਿਆ ਸੁਣਾਇ ॥ ਇਹ ਮੂਲ ਮੰਤਰ ਜੋ ਪੜੈ ਸੁਣੈ

ਸੋ ਨਾਹੀ ਜਮਿ ਪੁਰਿ ਜਾਹਿ ॥੨੨॥